ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ



## ੭੫ਵੇਂ

ਪ੍ਰਕਾਸ਼ ਵਰ੍ਹੇ ਤੇ

ਸ੍ਰੀ ਭੈਣੀ ਸਾਹਿਬ ਵਿਖੇ

## 30ਵਾਂ ਵਾਰਸ਼ਿਕ ਵਿਦਿਅਕ ਸੰਮੇਲਨ (ਲੜਕੇ)

## 14ਵਾਂ ਵਾਰਸ਼ਿਕ ਵਿਦਿਅਕ ਸੰਮੇਲਨ (ਬੀਬੀਆਂ)

੩ ਹਾੜ ਤੋਂ ੮ ਹਾੜ ੨੦੫੨

17 ਜੂਨ ਤੋਂ 22 ਜੂਨ 1995, ਦਿਨ ਸ਼ਨੀਵਾਰ ਤੋਂ ਵੀਰਵਾਰ ਸਵੇਰ ਤੱਕ ਹੋ ਰਿਹਾ ਹੈ।

**ਨਾਮਧਾਰੀ ਸੰਗਤ ਤੇ ਨਾਮਧਾਰੀ ਵਿਦਿਅਕ ਜੱਥਾ ਯੂ. ਪੀ.**

ਵਲੋਂ ਬੇਨਤੀ ਹੈ ਕਿ ਸਮੂਹ ਨਾਮਧਾਰੀ ਵਿਦਿਅਕ ਜੱਥਿਆਂ ਦੇ ਪ੍ਰਧਾਨ, ਸਕੱਤਰ ਆਪਣੇ ਨੌਜਵਾਨ ਮੈਂਬਰਾਂ ਸਮੇਤ, ਸੂਬੇ ਸਾਹਿਬਾਨ, ਨੌਜਵਾਨ ਜਥੇਦਾਰ, ਪ੍ਰੋਫੈਸਰ, ਟੀਚਰ, ਵਕੀਲ, ਡਾਕਟਰ, ਇੰਜਨੀਅਰ, ਸਾਹਿਤਕਾਰ, ਲੇਖਕ ਤੇ ਕਵੀਜਨ ਆਦਿ ਜਰੂਰ ਪੁੱਜਣ।

ਦਰਸ਼ਨ ਅਭਿਲਾਸ਼ੀ :

**ਦਲੀਪ ਸਿੰਘ ਨਾਮਧਾਰੀ** ਪ੍ਰਧਾਨ
**ਅਜੀਤ ਸਿੰਘ ਨਾਮਧਾਰੀ** ਸਕੱਤਰ
**ਸੁਖਵਿੰਦਰ ਸਿੰਘ** ਖਜਾਨਚੀ

**ਸੁਰਿੰਦਰ ਕੌਰ ਖਰਲ** ਪ੍ਰਧਾਨ
**ਸਿਮਰਜੀਤ ਕੌਰ** ਸਕੱਤਰ

ਮੁਖ ਦਫਤਰ : ਸ੍ਰੀ ਭੈਣੀ ਸਾਹਿਬ, ਜ਼ਿਲਾ ਲੁਧਿਆਣਾ।
ਦਫਤਰ : ਈ-25, ਫੋਕਲ ਪੋਆਇੰਟ, ਲੁਧਿਆਣਾ।
ਫੋਨ : 0161-671601, 603497, 602009

# 30ਵਾਂ ਵਾਰਸ਼ਿਕ ਵਿਦਿਅਕ ਸੰਮੇਲਨ
## (ਲੜਕਿਆਂ ਦਾ)

ਇਸ ਸਾਲ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ (ਰਜਿ:) ਦਾ 30ਵਾ ਵਾਰਸ਼ਿਕ ਵਿਦਿਅਕ ਸੰਮੇਲਨ, ਯੂ.ਪੀ. ਦੀ ਸੰਗਤ ਅਤੇ ਨਾਮਧਾਰੀ ਵਿਦਿਅਕ ਜਥੇ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸਾਹ ਜੀ ਦੀ ਛੱਤਰ ਛਾਇਆ ਹੇਠ ਹੋ ਰਿਹਾ ਹੈ।

ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸੰਮੇਲਨ ਦਰਮਿਆਨ ਹੋ ਰਹੀਆਂ ਪ੍ਰਤਿਯੋਗਤਾਵਾ, ਪ੍ਰਯੋਗਸ਼ਾਲਾ, ਖੇਡਾਂ ਅਤੇ ਗੋਸ਼ਟੀਆਂ ਦਾ ਵੇਰਵਾ ਨਿਮਿਨ ਲਿਖਤ ਹੈ।

| | |
|---|---|
| ੧) **ਜੂਨੀਅਰ ਗਰੁਪ :-** | ੧੨-੧੫ ਸਾਲ ਤੱਕ |
| ੨) **ਸੀਨੀਅਰ ਗਰੁਪ :-** | ੧੫ ਸਾਲ ਤੋਂ ਉਪਰ |
| ੩) **ਪ੍ਰਬੰਧਕ ਗਰੁਪ :-** | ਸਥਾਨਿਕ ਜਥੇ ਦੀਆ ਕਮੇਟੀਆਂ ਦੇ ਸਮੂਹ ਅਹੁਦੇਦਾਰ। |

## ਪ੍ਰਤਿਯੋਗਤਾਵਾਂ

### ੳ) ਲਿਖਤੀ ਇਤਿਹਾਸਕ ਪ੍ਰਤਿਯੋਗਤਾ ਅਤੇ ਕੁਵਿਜ਼ ਪ੍ਰੋਗਰਾਮ

| | |
|---|---|
| **ਜੂਨੀਅਰ ਗਰੁਪ :-** | ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੱਕ (ਚੋਣਵੇਂ ਸਵਾਲ ਜਵਾਬ ਚੋਂ) |
| **ਸੀਨੀਅਰ ਗਰੁਪ :-** ਅਤੇ ਪ੍ਰਬੰਧਕ ਗਰੁਪ | ੧. ਚੋਣਵੇਂ ਸਵਾਲ ਜਵਾਬ ਪੁਸਤਕ<br>੨. ਸ੍ਰੀ ਭੈਣੀ ਸਾਹਿਬ (ਲੇਖਕ ਪ੍ਰੀਤਮ ਸਿੰਘ ਜੀ ਕਵੀ) |
| **ਅ) ਲੇਖ ਤੇ ਕਵਿਤਾ ਮੁਕਾਬਲਾ :-** (ਸੀਨੀਅਰ ਤੇ ਪ੍ਰਬੰਧਕ ਗਰੁਪ) | ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਸਬੰਧੀ। |
| **ੲ) ਸੰਗੀਤ ਮੁਕਾਬਲਾ :-** | ਸਾਰੇ ਗਰੁਪਾਂ ਲਈ |
| **ਸ) ਚਿੱਤਰਕਾਰੀ ਮੁਕਾਬਲਾ :-** (PAINTING) | ਸਾਰੇ ਗਰੁਪਾਂ ਲਈ |
| **ਹ) ਨਾਮ ਸਿਮਰਨ ਮੁਕਾਬਲਾ :-** | ਕੇਵਲ ਜੂਨੀਅਰ ਗਰੁਪ |
| **ਕ) ਦਸਤਾਰ ਸਜਾਨ ਪ੍ਰਤਿਯੋਗਤਾ :-** | ਕੇਵਲ ਜੂਨੀਅਰ ਗਰੁਪ |
| **ਖ) ਭਾਸ਼ਣ ਪ੍ਰਤਿਯੋਗਤਾ :-** | |
| **ਜੂਨੀਅਰ ਗਰੁਪੋ** | ਗੁਰ ਬਿਨੁ ਘੋਰੁ ਅੰਧਾਰੁ (ਪੰਨਾ ੧੩੯੯) |
| **ਸੀਨੀਅਰ ਤੇ ਪ੍ਰਬੰਧਕ ਗਰੁਪ** | ਦਾਜ਼ ਦਹੇਜ ਇਕ ਅਭਿਸ਼ਾਪ |
| **ਗ) ਹਵਨ ਤੇ ਵਰਨੀ ਪ੍ਰਤਿਯੋਗਤਾ** | ਸਾਰੇ ਜੱਥਿਆਂ ਵਾਸਤੇ। |

## ਖੇਡਾਂ

| | |
|---|---|
| ੧) **ਦੌੜਾਂ** (ਸੀਨੀਅਰ ਗਰੁਪ) : | ੳ) 100 ਮੀਟਰ ਅ) 200 ਮੀਟਰ<br>ੲ) 800 ਮੀਟਰ |
| ੨) **ਦੌੜਾਂ** (ਜੂਨੀਅਰ ਗਰੁਪ) : | 50 ਅਤੇ 100 ਮੀਟਰ ਅਤੇ ਤਿੰਨ ਟੰਗੀ |

੩) ਬੈਡਮਿੰਟਨ : ਜੂਨੀਅਰ ਤੇ ਸੀਨੀਅਰ ਗਰੁਪ

੪) ਟੇਬਲ ਟੈਨਸ : ਸੀਨੀਅਰ ਗਰੁਪ

੫) ਵਾਲੀਬਾਲ : ਸੀਨੀਅਰ ਗਰੁਪ

੬) ਫੁਟਬਾਲ : ਸੀਨੀਅਰ ਗਰੁਪ

੭) ਲੰਬੀ ਛਾਲ : ਸੀਨੀਅਰ ਗਰੁਪ

## ਪ੍ਰਯੋਗਸ਼ਾਲਾ

੧) ਸ਼ੁਧ ਪਾਠ ਉਚਾਰਨ : ਇਸ ਵਾਰ ਪੰਜ ਬਾਣੀਆਂ (ਜਪੁ, ਜਾਪੁ ਅਤੇ ਦੋਹਾਂ ਦੇ ਸ਼ਬਦ ਹਜਾਰੇ, ਚੰਡੀ ਦੀ ਵਾਰ, ਰਹਿਰਾਸ ਅਤੇ ਕੀਰਤਨ ਸੋਹਿਲਾ) ਦੀ ਸ਼ੁਧਤਾ ਕਰਵਾਈ ਜਾਵੇਗੀ। ਹਰ ਰੋਜ ਆਸਾ ਦੀ ਵਾਰ ਉਪਰੰਤ ਇਕ ਬਾਣੀ ਦਾ ਪਾਠ ਸ਼ੁਧ ਕਰਵਾਇਆ ਜਾਵੇਗਾ। ਇਸ ਲਈ ਜਰੂਰੀ ਹੈ ਕਿ ਸਾਰੇ ਮੈਂਬਰ ਗੁਟਕੇ ਨਾਮਧਾਰੀ ਨਿਤਨੇਮ ਦੇ ਲੈ ਕੇ ਆਉਣ।

੨) ਆਸਾ ਦੀ ਵਾਰ/ਵਾਰਾ : ਹਰ ਰੋਜ ਜੱਥਿਆਂ ਵਾਲੇ ਆਪ ਵਾਰ/ਵਾਰਾ ਲਾਇਆ ਕਰਨਗੇ ਜੱਥਿਆਂ ਦਾ ਵੇਰਵਾ ਇਸ ਪ੍ਰਕਾਰ ਹੈ :
(੧) ਲੁਧਿਆਣਾ, (੨) ਮੰਡੀ, (੩) ਦਿੱਲੀ, (੪) ਜਲੰਧਰ, (5) ਚੰਡੀਗੜ, (6) ਜਮਨਾ ਨਗਰ, (7) ਯੂ. ਪੀ. (8) ਸਾਹਿਬਾਬਾਦ (9) ਸਰਸਾ (10) ਐਲਨਾਬਾਦ (11)ਰਾਣੀਆਂ (12) ਜੰਮੂ (13) ਥਾਈਲੈਂਡ (14) ਬਲਾਚੌਰ (15) ਰਾਮਪੁਰਾਫੂਲ (16) ਅੰਮ੍ਰਿਤਸਰ (17) ਬਟਾਲਾ ਅਤੇ ਹੋਰ ਜੱਥੇ ਤਿਆਰੀ ਕਰਕੇ ਆਉਣ।

3) ਦੀਵਾਨ : ਇਹ ਸਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਿਤ ਹੈ। ਸ੍ਰੀ ਸਤਿਗੁਰੂ ਜੀ ਦੇ ਉਪਕਾਰਾਂ ਅਤੇ ਕੀਰਤੀ ਗਾਉਣ ਦਾ ਸਾਲ ਹੈ। ਇਸ ਸਾਲ ਦੀਵਾਨ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਬੰਧੀ ਹੀ ਲਗਣਗੇ। ਜਥਿਆਂ ਵਾਲੇ ਆਪੋ ਆਪਣੇ ਜਥੇ ਲੈ ਕੇ ਆਉਣ।

ਹਵਨ ਯੱਗ : ਇਸ ਵਾਰ ਸੰਮੇਲਨ ਤੇ 24 ਘੰਟੇ ਦਾ ਹਵਨ ਯੱਗ ਕੀਤਾ ਜਾਵੇਗਾ। ਇਸ ਹਵਨ ਵਿੱਚ ਚੰਡੀ ਦੀ ਵਾਰ ਦੇ ਪਾਠ ਕੀਤੇ ਜਾਣਗੇ। ਇਹ ਹਵਨ ਯੱਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ 75ਵੇਂ ਪ੍ਰਕਾਸ਼ ਦਿਵਸ ਦੀ ਖੁਸ਼ੀ ਵਿੱਚ ਹੋ ਰਿਹਾ ਹੈ। ਇਸ ਲਈ ਸੰਮੇਲਨ ਤੇ ਆਉਣ ਵਾਲਾ ਹਰ ਮੈਂਬਰ ਸੋਧ ਦੇ ਬਸਤਰ ਲੈਕੇ ਆਵੇ।

ਗੋਸ਼ਟੀ : ਇਹ ਵਰ੍ਹਾ ਕੇਂਦਰੀ ਜੱਥੇ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਨੂੰ ਸਮਰਪਤਿ ਹੈ, ਇਸ ਲਈ ਸੰਮੇਲਨ ਵਿੱਚ ਇਕ ਦਿਨ ਦਾ ਸਮਾਗਮ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਦੇ ਗੁਣ ਗਾਉਣ, ਤੁਹਾਡੇ ਆਪਣੇ, ਰਿਸ਼ਤੇ

ਦਾਰਾਂ ਜਾਂ ਸਬੰਧੀਆਂ ਤੇ ਹੋਈਆ ਕ੍ਰਿਪਾ ਬਿਆਨੀਆਂ ਲਈ ਰਾਖਵਾਂ ਰੱਖਿਆ ਗਿਆ ਹੈ। ਨਾਮਧਾਰੀ ਸਮਾਜ ਵਿੱਚ ਕੋਈ ਸੱਜਣ ਐਸਾ ਨਹੀਂ ਜੋ ਗਰੀਬ ਨਿਵਾਜ ਨੇ ਨਿਵਾਜਿਆ ਨਾ ਹੋਵੇ। ਇਸ ਨੂੰ ਕਲਮਬੰਧ ਕਰਨ ਲਈ, ਇਹ ਸਮਾਗਮ ਰਖਿਆ ਗਿਆ ਹੈ। ਇਸ ਸਮਾਗਮ ਦੇ ਦੋ ਸੈਸ਼ਨ ਹਨ :

**ਪਹਿਲਾ ਸੈਸ਼ਨ :-**

**ਆਪ ਬੀਤੀ-ਜੱਗ ਬੀਤੀ**

ਇਸ ਸ਼ੈਸ਼ਨ ਵਿੱਚ ਮੈਂਬਰ 4-5 ਮਿੰਟ ਵਿਚ, ਤਾਰੀਖ, ਤਿੱਥਾਂ ਸਮੇਤ ਗਰੀਬ ਨਿਵਾਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਹਨਾਂ ਤੋਂ ਹੋਈ ਵਿਸੇਸ਼ ਕ੍ਰਿਪਾ (ਕਸਟ ਨਵਿਰਤੀ, ਅਧਿਆਤਮਕ ਗਿਆਨ,ਕਾਰੋਬਾਰ ਸੰਬੰਧੀ ਆਦਿ) ਦਾ ਵਰਣਨ ਕਰਨਗੇ।

**ਦੂਸਰਾ ਸੈਸ਼ਨ :**

**ਸਾਡਾ ਕੱਲ, ਅੱਜ ਤੇ ਕੱਲ.**

ਇਸ ਸੈਸ਼ਨ ਵਿੱਚ ਖੁਲ੍ਹੀ ਵਿਚਾਰ ਹੋਵੇਗੀ ਕਿ ਸਾਡਾ ਭੂਤ ਕਾਲ ਕਿਸ ਤਰ੍ਹਾਂ ਦਾ ਸੀ, ਵਰਤਮਾਨ ਕਿਹੋ ਜਿਹਾ ਹੈ ਅਤੇ ਭਵਿਖ ਕੇਹੋ ਜੇਹਾ ਹੋਵੇਗਾ ਜਾਂ ਲੋੜੀਂਦਾ ਹੈ।

**ਸਰਵੋਤਮ ਜੱਥਾ ਪੁਰਸਕਾਰ :**

ਪਿਛਲੇ ਸਾਲ ਦੀ ਤਰ੍ਹਾਂ ਇਸ ਵਾਰ ਵੀ ਕਾਰਵਾਈ ਦੇ ਅਧਾਰ ਤੇ ਸਥਾਨਿਕ ਜੱਥੇ ਨੂੰ ਸਰਵੋਤਮ ਜੱਥਾ ਪੁਰਸਕਾਰ ਦਿੱਤਾ ਜਾਵੇਗਾ। ਜਿਸ ਲਈ ਕਾਰਵਾਈ ਪੱਤਰ ਜਥੇ ਵਾਲਿਆਂ ਨੂੰ ਅਲੱਗ ਭੇਜੇ ਜਾਣਗੇ। ਇਸ ਵਾਰ ਸੰਮੇਲਨ ਦਰਮਿਆਨ ਉਸ ਜੱਥੇ ਦੇ ਮੈਂਬਰਾਂ ਵੱਲੋਂ ਜਿੱਤੇ ਪੁਰਸਕਾਰ, ਹਾਜਰੀ, ਅਨੁਸ਼ਾਸਨ ਨੂੰ ਵੀ ਮੱਦੇ ਨਜਰ ਰਖਿਆ ਜਾਵੇਗਾ।

**ਸਤਿਗੁਰੂ-ਉਪਦੇਸ਼ :**

ਪਿਛਲੇ ਸਾਲ ਦੀ ਤਰ੍ਹਾਂ ਇਸ ਵਾਰ ਵੀ ਗਰੀਬ ਨਿਵਾਜ ਸ੍ਰੀ ਸਤਿਗੁਰੂ ਜੀ ਦਾ ਪਾਵਨ ਪਵਿੱਤਰ ਉਪਦੇਸ਼ ਸਰਵਣ ਕਰਨ ਦਾ ਸੁਭਾਗ ਸ੍ਰੀ ਸਤਿਗੁਰੂ ਜੀ ਬਖਸ਼ਣਗੇ।

ਸਮੂੰਹ ਮੈਂਬਰਾਂ ਨੂੰ ਅਪੀਲ ਹੈ ਕਿ ਹੁਣੇ ਤੋਂ ਹੀ ਸਾਰੇ ਜੱਥਿਆ ਵਾਲੇ ਸਮੂਹਕ ਰੂਪ ਅਤੇ ਨਵੇਕਲੇ ਤੌਰ ਤੇ ਸੰਮੇਲਨ ਵਿੱਚ ਪੂਰੀ ਪੂਰੀ ਸ਼ਿਰਕਤ ਕਰਨ ਲਈ ਤਿਆਰੀ ਆਰੰਭ ਦੇਣ। ਤਾਂ ਜੋ ਇਹ ਸੰਮੇਲਨ ਜਿਸ ਆਸ਼ੇ ਨਾਲ ਕੀਤੇ ਜਾਂਦੇ ਹਨ, ਉਸਦਾ ਪੂਰਾ ਪੂਰਾ ਲਾਭ ਮੈਂਬਰਾਂ ਨੂੰ ਪਹੁੰਚ ਸਕੇ।

**ਜ਼ਰੂਰੀ ਨੋਟ :-**

੧. ਪ੍ਰੋਗਰਾਮ ਵਿੱਚ ਕਿਸੇ ਵੇਲੇ ਵੀ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਤਬਦੀਲੀ ਹੋ ਸਕਦੀ ਹੈ।

੨. ਸਾਰੇ ਡੈਲੀਗੇਟ ਨਾਮਧਾਰੀ ਕਾਟ ਦੇ ਬਸਤਰ, ਬਿਸਤਰਾ, ਗੜਵਾ, ਮਾਲਾ, ਗੁਟਕਾ, ਆਸਣ, ਪਊਏ, ਨੋਟ ਬੁੱਕ, ਪੈਨ ਅਤੇ ਪ੍ਰਤਿਯੋਗਤਾਵਾਂ ਲਈ ਲੋੜੀਂਦਾ ਸਮਾਨ ਲੈਕੇ ਆਉਣ।

੩. ਸੰਮੇਲਨ ਤੇ ਭਾਗ ਲੈਣ ਲਈ ਮੁੱਖ ਸੇਵਾਦਾਰਾਂ ਤੋਂ ਬਿਨ੍ਹਾਂ ਸਾਰੇ ਡੈਲੀਗੇਟ 48 ਸਾਲ ਦੀ ਉਮਰ ਤੱਕ ਦੇ ਹੀ ਹੋ ਸਕਦੇ ਹਨ। ਬਾਕੀ ਸੰਗਤ ਖਿਮਾਂ ਕਰੇ।

੪. ਹਰੇਕ ਡੈਲੀਗੇਟ ਲਈ 100/- ਰੁ: ਲਾਈਫ ਮੈਂਬਰਸ਼ਿਪ ਜਾਂ 20/- ਰੁ: ਸਲਾਨਾ ਫੀਸ ਪ੍ਰਬੰਧਕਾਂ ਕੋਲ ਜਮ੍ਹਾਂ ਕਰਾਉਣਾ ਜਰੂਰੀ ਹੈ।

# ਬੀਬੀਆਂ ਦੇ ੧੪ਵੇਂ ਵਾਰਸ਼ਿਕ ਸੰਮੇਲਨ ਦਾ

## ਪ੍ਰੋਗਰਾਮ

| | |
|---|---|
| ਸੀਨੀਅਰ ਗਰੁੱਪ | ੧੫ ਸਾਲ ਤੋਂ ਉੱਪਰ |
| ਜੂਨੀਅਰ ਗਰੁੱਪ | ੧੨ ਸਾਲ ਤੋਂ ੧੫ ਸਾਲ ਤੱਕ |

| | |
|---|---|
| ੧. ਲੇਖ ਤੇ ਕਵਿਤਾ ਪ੍ਰਤੀਯੋਗਿਤਾ | ਮੌਕੇ ਤੇ ਦਿਤੇ ਵਿਸ਼ੇ ਤੇ (ਸੀਨੀਅਰ ਗਰੁੱਪ ਲਈ) |
| ੨. ਭਾਸ਼ਣ ਪ੍ਰਤਿਯੋਗਤਾ | |
| ਸੀਨੀਅਰ ਗਰੁੱਪ | -ਆਪ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ। |
| ਜੂਨੀਅਰ ਗਰੁੱਪ | -ਹੁਕਮ ਮੰਨਿਐ ਹੋਵੈ ਪਰਵਾਨ (ਸਮਾਂ ੪ ਤੋਂ ੫ ਮਿੰਟ) |
| ੩. ਲਿਖਤੀ ਇਤਿਹਾਸਕ ਪ੍ਰਤਿਯੋਗਤਾ ਅਤੇ (ਕੁਵਿਜ਼) ਬੁਝਾਰਤ ਪ੍ਰੋਗਰਾਮ | ੧. ਚੋਣਵੇਂ ਸਵਾਲ ਜਵਾਬ ਪੁਸਤਕ |
| ਸੀਨੀਅਰ ਗਰੁੱਪ | ੨. ਸ੍ਰੀ ਭੈਣੀ ਸਾਹਿਬ (ਲੇਖਕ ਪ੍ਰੀਤਮ ਸਿੰਘ ਕਵੀ) |
| ਜੂਨੀਅਰ ਗਰੁੱਪ | ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੱਕ (ਚੋਣਵੇਂ ਸਵਾਲ ਜਵਾਬ) |
| ੪. ਦੀਵਾਨ ਮੁਕਾਬਲੇ (ਗੁਰਬਾਣੀ ਦੇ ਅਧਾਰ ਤੇ) | ਸੀਨੀਅਰ ਤੇ ਜੂਨੀਅਰ ਗਰੁੱਪ ਮੈਂਬਰ = ੭, ਸਮਾਂ = ੧੫ ਮਿੰਟ |
| ੫. ਮਾਲਾ ਪ੍ਰਤਿਯੋਗਤਾ | ਸੀਨੀਅਰ ਤੇ ਜੂਨੀਅਰ ਗਰੁੱਪ ਲਈ ਉਨ ਆਪੋ ਆਪਣੀ ਲਿਆਂਦੀ ਜਾਵੇ। |
| ੬. ਪੇਂਟਿੰਗ ਪ੍ਰਤਿਯੋਗਤਾ | ਸੀਨੀਅਰ ਤੇ ਜੂਨੀਅਰ ਗਰੁੱਪ ਲਈ |
| ੭. ਸ਼ੁਧ ਪਾਠ ਮੁਕਾਬਲਾ | ਸੀਨੀਅਰ ਗਰੁੱਪ : ਪੰਜ ਬਾਣੀਆਂ ਜੂਨੀਅਰ ਗਰੁੱਪ : ਜਪੁਜੀ ਸਾਹਿਬ, ਕੀਰਤਨ ਸੋਹਿਲਾ |
| ੮. ਸਿਲਾਈ-ਕਟਾਈ | ਸਿਖਲਾਈ ਲਈ ਕੈਂਚੀ, ਕਾਗਜ਼ ਤੇ ਇੰਚੀਟੇਪ ਲੈਕੇ ਆਓ |
| ੯. ਘਰੇਲੂ ਸਜਾਵਟ | ਜਾਣਕਾਰੀ |
| ੧੦. ਸਾਖੀ | ਆਪਣੇ ਜਾਂ ਪ੍ਰੀਵਾਰ ਨਾਲ ਬੀਤੀ ਹੋਈ ਵਰਤਮਾਨ ਸ੍ਰੀ ਸਤਿਗੁਰੂ ਜੀ ਨਾਲ ਸੰਬੰਧਤ ਘਟਨਾ |
| ੧੧. ਖੋਜ ਪੱਤਰ | ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿੱਚ ਬਾਗਬਾਨੀ। (ਲੇਖਿਕਾ : ਬੀਬੀ ਸੁਬਾ ਸੁਰਿੰਦਰ ਕੌਰ ਖਰਲ) |
| ੧੨. ਸਰਵੋਤਮ ਜਥਾ ਪੁਰਸਕਾਰ | ਕਾਰਗੁਜ਼ਾਰੀ ਦੇ ਅਧਾਰ ਤੇ |

## ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ (ਰਜਿ.) ਵਲੋਂ
## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 75ਵੇਂ ਪ੍ਰਕਾਸ਼ ਵਰ੍ਹੇ
## PLATINUM JUBILEE YEAR 1994-95

### ਸਬੰਧੀ ਵਿਸ਼ੇਸ਼ ਪ੍ਰੋਗਰਾਮ

੧) ਹਰ ਨਾਮਧਾਰੀ ਵਿਦਿਅਕ ਜੱਥਾ ਘੱਟ ਤੋਂ ਘੱਟ 75 ਪਾਠ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਜਾਂ ਦਸਮ ਗ੍ਰੰਥ ਜੀ ਦੇ ਕਰਕੇ ਲਿਆਵੇ।

੨) ਨਾਮਧਾਰੀ ਵਿਦਿਅਕ ਜੱਥਿਆਂ ਵਲੋਂ 75-75 ਹਵਨ ਤੇ ਵਰਨੀਆਂ ਕੀਤੀਆਂ ਹੋਈਆਂ ਹੋਣ।

੩) ਸੰਮੇਲਨ ਤੇ ਪੂਰੇ 24 ਘੰਟਿਆਂ ਵਿੱਚ ਇਕ ਹਵਨ ਯੱਗ ਚੰਡੀ ਦੀ ਵਾਰ ਦੇ ਪਾਠਾਂ ਦਾ ਕੀਤਾ ਜਾਣਾ ਹੈ। ਜਿਸ ਵਿੱਚ ਘੱਟੋ ਘੱਟ 750 ਨੌਜਵਾਨ ਪੂਰੀ ਸੁੱਚ ਸੋਧ ਮਰਯਾਦਾ ਨਾਲ ਲੈਸ ਹੋਣੇ ਜਰੂਰੀ ਹਨ। ਇਨ੍ਹਾਂ ਵਿਚੋਂ 100-100 ਮੈਂਬਰਾਂ ਦੀ ਦੋ ਘੰਟੇ ਦੀ ਰੌਲ ਹੋਵੇਗੀ। ਸੋ ਸਾਰੇ ਸੂਬੇ ਸਾਹਿਬਾਨ, ਪ੍ਰਧਾਨ ਵਿਦਿਅਕ ਜੱਥੇ ਅਤੇ ਸਕੂਲਾਂ ਦੇ ਮੁਖੀ ਆਪੋ ਆਪਣੇ ਨੌਜਵਾਨਾਂ ਦੀ ਗਿਣਤੀ ਨਾਮ ਤੇ ਐਡਰੈਸ ਲਿਖ ਕੇ ਪਤਾ ਦੇਣ।

੪) ਵੱਧ ਤੋਂ ਵੱਧ ਫੋਟੋਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸੰਬੰਧਤ ਵਿਸ਼ੇਸ਼ ਪ੍ਰੋਗਰਾਮਾਂ ਦੀਆਂ ਜਿਨ੍ਹਾਂ ਕੋਲ ਹੋਣ ਉਹ ਸਾਨੂੰ ਭੇਜਣ। ਪਿਛੇ ਸਮਾਂ, ਤਾਰੀਖ ਤੇ ਜਾਣਕਾਰੀ ਲਿਖੀ ਹੋਈ ਹੋਵੇ ਤਾਂ ਜੋ ਇਨ੍ਹਾਂ ਦੀ ਇਕ ਕਿਤਾਬ ਜੋ ਛਾਪੀ ਜਾ ਰਹੀ ਹੈ ਵਿੱਚ ਸ਼ਮੂਲੀਅਤ ਹੋ ਸਕੇ।

੫) ਇਸ ਵਾਰੀ ਸੰਮੇਲਨ ਤੇ ਡਾਕਟਰ, ਇੰਜੀਨੀਅਰ, ਟੀਚਰਜ, ਵਕੀਲ, ਸਾਹਿਤਕਾਰ, ਲੇਖਕਾਂ ਤੇ ਕਵੀਆਂ ਦੀਆਂ ਵਿਸ਼ੇਸ਼ ਬੈਠਕਾਂ ਹੋਣਗੀਆਂ।

੬) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਜੋ ਸੱਵਾ ਲੱਖ ਪਾਠ ਕੀਤੇ ਜਾ ਰਹੇ ਹਨ। ਉਨ੍ਹਾਂ ਵਿਚੋਂ ਬਾਕੀ ਰਹਿੰਦੇ ਪਾਠ ਜਿਨ੍ਹਾਂ ਕੋਲ ਹਨ, ਉਹ ਕ੍ਰਿਪਾ ਕਰਕੇ ਸੰਮੇਲਨ ਤੇ ਪੂਰੇ ਕਰਕੇ ਲਿਆਉਣ।

੭) ਸੰਮੇਲਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਦੂ ਉਪਦੇਸ਼ ਦੀਆ ਕਰੀਬ 5 ਕੈਸਟਾਂ ਨਵੀਆਂ 20/- ਰੁ: ਫੀ ਕੈਸਟ ਦੇ ਰੇਟ ਤੇ ਉਪਲੱਬਧ ਹੋਣਗੀਆਂ।

੮) ਇਸ ਵਰ੍ਹੇ "ਸਤਿਜੁਗ" ਅਖਬਾਰ ਦੇ 7500 ਮੈਂਬਰ ਹੋਰ ਨਵੇਂ ਬਨਾਉਣੇ ਹਨ। ਸੋ ਸਾਰੇ ਵਿਦਿਅਕ ਜੱਥੇ ਵਾਲੇ ਆਪਣੇ ਨਾਲ ਨਵੇਂ ਮੈਂਬਰਾਂ ਦੇ ਐਡਰਸ 100/- ਚੰਦੇ ਸਮੇਤ ਸੰਮੇਲਨ ਤੇ ਲੈ ਕੇ ਆਉਣ।

---

ਪ੍ਰਾਰਥਕ :

## ਸੂਬਾ ਭਗਤ ਸਿੰਘ ਯੂ. ਪੀ.
## ਨਾਮਧਾਰੀ ਸੰਗਤ ਤੇ ਨਾਮਧਾਰੀ ਵਿਦਿਅਕ ਜੱਥਾ, ਯੂ. ਪੀ.

DASTKAR COMPUTER © 0161-531890